੧ ੳ ਵਾਹਿਗੁਰੂ ਜੀ ਕੀ ਫ਼ਤਹਿ ॥

## ਸ੍ਰੀ ਅਕਾਲ ਜੀ ਸਹਾਇ ॥

# ਹੁਕਮਨਾਮਾ

# ਸ੍ਰੀ ਅਕਾਲ ਤਖ਼ਤ ਸਾਹਿਬ

**ਦੇਗ ਤੇਗ ਫ਼ਤਹ ਨੁਸਰਤ ਬੇ ਦਰੰਗ ॥**
**ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥**

ਸਰਬੱਤ ਖਾਲਸਾ ਸੰਸਾਰ ਭਰ ਦੇ ਮਾਈ ਭਾਈ ਹੀ ਕਹਿਲਾਂਦੇ ਸ੍ਰੀ ਗੁਰੂ ਅਕਾਲ ਪੁਰਖ ਦੇ ਹੁਕਮ ਨੂੰ ਸਵੀਕਾਰ ਕਰਨ ਵਿਚ ਹੈ। ਅਕਾਲ ਪੁਰਖ ਸਰਬ ਸ਼ਕਤੀਮਾਨ ਅਤੇ ਦਯਾ-ਨਿਧਿ ਹੈ, ਅਤੇ ਉਸ ਦੀ ਰਜ਼ਾ ਵਿਚ ਸਰਬ ਸੁਖ ਦਾਤਾ, ਜਗਤ ਭਰ ਦੇ ਮਨੁੱਖ ਮਾਤਰ ਲਈ ਕਲਿਆਣਕਾਰੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੁਆਰਾ ਸਿੱਖ ਮਤ ਦਾ ਪਰਕਾਸ਼ ਹੋਇਆ ਹੈ, ਅਤੇ ਖਾਲਸੇ ਦਾ ਬਿਰਦ ਹੈ :

**ਧਰਮ ਚਲਾਵਨ ਸੰਤ ਉਬਾਰਨ ॥**
**ਦੁਸਟ ਸਭਨ ਕੋ ਮੂਲ ਉਪਾਰਨ ॥**

ਕੁਝ ਸਮੇਂ ਤੋਂ ਸਾਡੇ ਦੇਸ਼ ਵਿਚ ਅਖੌਤੀ 'ਨਿਰੰਕਾਰੀ ਦਿੱਲੀ' ਦੀ ਸੇਧਿਆ ਹੇਠ ਚਲ ਰਹੀ ਲਹਿਰ ਜਿਸ ਦਾ ਮੁਖੀ ਗੁਰਬਚਨ ਸਿੰਘ ਹੈ, ਉਸਦਾ ਨਿਸ਼ਾਨਾ ਧਰਮ ਤੇ ਸਦਾਚਾਰ ਨੂੰ ਵਿਨਾਸ਼ ਕਰਨਾ ਤਾਂ ਹੈ ਹੀ, ਪਰ ਉਹ ਸਿੱਖੀ ਤੇ ਖਾਲਸੇ ਦੇ ਸਿਧਾਂਤਾਂ, ਰਹੁਰੀਤਾਂ ਤੇ ਗੌਰਵ ਉਤੇ ਵਿਸ਼ੇਸ਼ ਕਰਕੇ ਪਰਚੰਡ ਹਮਲੇ ਕਰ ਰਿਹਾ ਹੈ। ਜਿਸ ਦੇ ਪਰਣਾਮ ਕਾਰਨ ਦੇਸ਼ ਵਿਚ ਕਈ ਥਾਵਾਂ ਉਤੇ ਗੰਭੀਰ ਫ਼ਸਾਦ ਹੋ ਚੁਕੇ ਹਨ, ਅਤੇ ਪਿਛਲੀ ਵਿਸਾਖੀ ੧੩ ਅਪ੍ਰੈਲ ਸੰਨ ੧੯੭੮ ਨੂੰ ਇਸੇ ਕਾਰਨ ਸ੍ਰੀ ਅੰਮ੍ਰਿਤਸਰ ਵਿਚ ਅਨੇਕ ਸਿੰਘ ਧਰਮ ਹੇਤ ਜ਼ਖਮੀ ਤੇ ਸ਼ਹੀਦ ਹੋਏ।

ਧਰਮ ਤੇ ਸਿੱਖੀ ਦੇ ਇਹ ਸ਼ਤਰੂ ਆਪਣੇ ਆਪ ਨੂੰ 'ਸੰਤ ਨਿਰੰਕਾਰੀ' ਕਹਾਉਂਦੇ ਹਨ ਅਤੇ ਇਨ੍ਹਾਂ ਦਾ ਆਗੂ ਗੁਰਬਚਨ ਸਿੰਘ ਈਸ਼ਵਰ ਦਾ ਅਵਤਾਰ ਹੋਣ ਦਾ ਦਾਹਵਾ ਕਰਦਾ ਹੈ। ਇਹ ਸਰੀਰਕ ਤ੍ਰਿਪਤੀਆਂ ਤੇ ਸੁੱਖਾਂ ਨੂੰ ਹੀ ਮਨੁੱਖਾ ਜਨਮ ਦਾ ਮੁਖ ਮੰਤਵ ਸਮਝਦੇ ਹਨ। ਇਹ ਧਰਮ ਦੇ ਉੱਤਮ ਸਿਧਾਂਤ ਸ਼ਬਦ ਗੁਰੂ ਤੋਂ ਮੁਨਕਰ ਹੋਕੇ ਦੇਹਧਾਰੀ ਮਨੁੱਖਾਂ ਦੀ ਪੂਜਾ ਦਾ ਪਰਚਾਰ ਕਰਦੇ ਹਨ ਅਤੇ ਸਦਾਚਾਰ ਦਾ ਵਿਰੋਧ, ਇਹ ਕਹਿ ਕੇ ਕਰਦੇ ਹਨ ਕਿ ਪਾਪ ਤੇ ਪੁੰਨ ਐਵੇਂ ਮਨੋਕਲਪਤ ਹਨ। ਇਨ੍ਹਾਂ ਦਾ ਇਹ ਪਰਚਾਰ ਸੰਸਾਰ ਭਰ ਦੇ ਧਰਮਾਂ, ਅਤੇ ਸਦਾਚਾਰਕ ਵਿਧਾਨਾਂ ਵਾਸਤੇ ਇਕ ਮਾਰੂ ਹਮਲਾ ਹੈ। ਸਿੱਖ ਪੰਥ ਇਸ ਚੈਲੰਜ ਨੂੰ ਚਣੌਤੀ ਦਿਤੇ ਬਿਨਾਂ ਬਚ ਨਹੀਂ ਸਕਦਾ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੌਹਰ ਅਧਿਕਾਰ ਹੇਠਾਂ ਇਹ ਹੁਕਮ ਹਰ ਸਿੱਖ ਮਾਈ ਭਾਈ ਅਤੇ ਹਰ ਇਕ ਪ੍ਰਾਣੀ ਮਾਤਰ ਲਈ ਹੈ ਕਿ ਇਸ ਧਰਮ-ਸ਼ਤਰੂ ਅਤੇ ਮਨੁੱਖ ਮਾਤਰ ਲਈ ਹਾਨੀਕਾਰਕ ਟੋਲੇ ਦਾ ਹਰ ਢੰਗ ਤਰੀਕੇ ਨਾਲ ਵਿਰੋਧ ਕੀਤਾ ਜਾਵੇ, ਅਤੇ ਇਸ ਨੂੰ ਸਮਾਜ ਅਤੇ ਸੰਸਾਰ ਵਿਚ ਵਧਣ ਫੈਲਣ ਨਾ ਦਿਤਾ ਜਾਵੇ। ਜੋ ਸਿੱਖ ਇਸ ਦੰਭੀ ਤੇ ਪਖੰਡੀ ਅਖੌਤੀ ਨਿਰੰਕਾਰੀ ਸੰਗਤਾਂ ਦਾ ਅੰਗ ਬਣ ਚੁਕੇ ਹਨ, ਉਹਨਾਂ ਅਤੇ ਉਹਨਾਂ ਦੇ ਆਗੂ, ਗੁਰਬਚਨ ਸਿੰਘ ਨਾਲ, 'ਖਾਲਸਾ ਪੰਥ', ਹਰ ਤਰ੍ਹਾਂ ਦਾ ਮੇਲ ਜੋਲ ਤੇ ਸੰਸਾਰਕ ਸੰਬੰਧ ਅਤੇ ਰੋਟੀ ਬੇਟੀ ਦੀ ਸਾਂਝ ਬੰਦ ਕਰੇ।

ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਹੈ,
ਜੋ ਮੰਨੇਗਾ ਉਸ ਦਾ ਲੋਕ ਪ੍ਰਲੋਕ ਦੋਹੀਂ ਥਾਈਂ ਭਲਾ ਹੋਵੇਗਾ।

ਗੁਰੂ ਕੀ ਆਗਿਆ ਹੈ :
ਪੂਜਾ ਅਕਾਲ ਪੁਰਖ ਕੀ ॥
ਪਰਚਾ ਸ਼ਬਦ ਕਾ ॥
ਦਰਸ਼ਨ ਖਾਲਸੇ ਕਾ ॥




ਮਿਤੀ ੨੯ ਜੇਠ, ਸੰ: ਨਾਨਕਸ਼ਾਹੀ ੫੦੯
੧੦ ਜੂਨ, ੧੯੭੮

ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ